# ਗੁਰਮੁਖੀ ਲਿਪੀ

ਤੇ

ਭਾਰਤ ਦੀਆਂ ਹੋਰ ਲਿਪੀਆਂ

ਦੀਆਂ

# ਲਗਾਂ ਮਾਤਰਾਂ ਦਾ ਜਨਮ



ਕਰਤਾ

ਸੋਹਣ ਸਿੰਘ ਗਲੌਤਰਾ M.A., B.T.

( ਪ੍ਰੋ: ਹਿੰਦੂ ਕਾਲਜ ਅੰਮ੍ਰਿਤਸਰ )

ਜਿਸ ਨੂੰ

## ਪੰਜਾਬੀ ਸਾਹਿਤ ਅਕਾਡਮੀ

ਦੀ

ਚੌਥੀ ਸਰਬ ਹਿੰਦ ਪੰਜਾਬੀ ਕਾਨਫਰੰਸ ਅੰਮ੍ਰਿਤਸਰ ਦੀ

ਸਵਾਗਤ ਕਮੇਟੀ ਨੇ ਪ੍ਰਕਾਸ਼ਤ ਕੀਤਾ

# ਗੁਰਮੁਖੀ ਅਤੇ ਭਾਰਤ ਦੀਆਂ ਹੋਰ ਲਿਪੀਆਂ ਦੀਆਂ ਲਗਾਂ ਮਾਤਰਾਂ

ਭਾਰਤ ਵਿੱਚ ਇਸ ਸਮੇਂ ਦੋ ਪ੍ਰਕਾਰ ਦੀਆਂ ਲਿਪੀਆਂ ਵਰਤੋਂ ਵਿੱਚ ਆ ਰਹੀਆਂ ਹਨ, ਰੋਮਨ, ਫਾਰਸੀ ਆਦਿ ਬਦੇਸ਼ੀ ਲਿਪੀਆਂ ਅਤੇ ਦੇਵਨਾਗਰੀ, ਗੁਜਰਾਤੀ, ਬੰਗਲਾ, ਸ਼ਾਰਦਾ ਅਤੇ ਗੁਰਮੁਖੀ ਆਦਿ ਦੇਸੀ ਲਿਪੀਆਂ। ਇਹਨਾਂ ਲਿਪੀਆਂ ਦਾ ਟਾਕਰਾ ਕਰਨ ਤੋਂ ਪਤਾ ਲਗਦਾ ਹੈ ਕਿ ਭਾਰਤੀ ਲਿਪੀਆਂ ਵਿੱਚ ਅੱਖਰਾਂ ਨੂੰ ਆਪਸ ਵਿੱਚ ਜੋੜਨ ਲਈ ਅੱਡਰੇ, ਅੱਡਰੇ ਚਿਨ੍ਹ ਹਨ ਜਿਨ੍ਹਾਂ ਨੂੰ ਮਾਤਰਾਂ ਕਹਿੰਦੇ ਹਨ। ਜਿਵੇਂ ਦੇਵਨਾਗਰੀ ਵਿੱਚ ा, ि, ी, ु, ू, े, ै, ो, ौ, ਆਦਿ, ਅਤੇ ਗੁਰਮੁਖੀ ਵਿੱਚ ਾ, ਿ, ੀ, ੁ, ੂ, ੇ, ੈ, ੋ, ੌ, ਪ੍ਰੰਤੂ ਰੋਮਨ ਲਿਪੀ ਵਿੱਚ ਕੋਈ ਵਖਰੇ ਚਿੰਨ੍ਹ ਨਹੀਂ ਸਗੋਂ ਉਸ ਦੀ ਵਰਣਮਾਲਾ ਵਿੱਚੋਂ ਕੁਝ ਅੱਖਰ Vowels ਦਾ ਕੰਮ ਕਰਦੇ ਹਨ, ਜਿਵੇਂ a, e, i, o, u, w, ਅਤੇ y, ਅਤੇ ਫਾਰਸੀ ਲਿਪੀ ਵਿੱਚ ਅਲਫ, ਐਨ, ਵਾਓ, ਹੇ, ਹਮਜ਼ਾ ਅਤੇ ਯੇ, ਆਦਿ ਅੱਖਰ ਅਤੇ ਜ਼ੇਰ ( ِ ), ਜ਼ਬਰ ( َ ) ਤੇ ਪੇਸ਼( ُ ), ਆਦਿ ਚਿੰਨ੍ਹ ਲਗਾਂ ਦਾ ਕੰਮ ਕਰਦੇ ਹਨ।

ਦੂਸਰੇ ਸਾਡੀਆਂ ਭਾਰਤੀ ਲਿਪੀਆਂ ਦੇ ਇਹ ਚਿੰਨ੍ਹ ਬਿਲਕੁਲ ਵਿਗਿਆਨਕ ਅਤੇ ਆਪਣੇ ਆਪ ਵਿੱਚ ਪੂਰਨ ਹਨ, ਸਾਡੇ ਪਾਸ ਹਰ ਆਵਾਜ਼ ਲਈ ਅੱਡ ਪ੍ਰੰਤੂ ਇਕ ਚਿੰਨ੍ਹ ਹੈ, ਅਤੇ ਇਸ ਤਰ੍ਹਾਂ ਹਰ ਚਿੰਨ੍ਹ ਦੀ ਅੱਡ ਅੱਡ ਪ੍ਰੰਤੂ ਇਕੋ ਆਵਾਜ਼ ਹੈ, ਇਸ ਦੇ ਉਲਟ ਬਦੇਸ਼ੀ ਲਿਪੀਆਂ

ਦੇ Vowels ਅਪੂਰਨ ਹਨ, ਉਹਨਾਂ ਵਿਚ ਇਹ ਖ਼ੂਬੀ ਨਹੀਂ, ਇਕੋ ਚਿੰਨ੍ਹ ਦੀ ਵੱਖ ਵੱਖ ਥਾਵਾਂ ਤੇ ਵੱਖ ਵੱਖ ਅਵਾਜ਼ ਹੈ, ਜਿਵੇਂ Bat ਵਿੱਚ a ਦੀ ਅਵਾਜ਼ ( ਐ ) ਹੈ, ਪਰ Car ਵਿੱਚ ਇਹ ( ਆ ) ਦਾ ਕੰਮ ਕਰਦਾ ਹੈ, ਇਸ ਤਰ੍ਹਾਂ ਊ ਦੀ ਅਵਾਜ਼ ਪ੍ਰਗਟ ਕਰਨ ਲਈ ਕਿਧਰੇ oo ਕੋਲੋਂ ਕੰਮ ਲਿਆ ਗਿਆ ਹੈ, ਕਿਧਰੇ u i ਕੋਲੋਂ, ਜਿਵੇਂ boot, suit, ।

ਇਸੇ ਤਰ੍ਹਾਂ ਉਰਦੂ ਵਿਚ ਵਾਓ ਦਾ ਅੱਖਰ ਕਿਧਰੇ ( ਵ ) ਦਾ ਕੰਮ ਕਰਦਾ ਹੈ ਤੇ ਕਿਧਰੇ ਉਹ ( ਓ ) ਦੀ ਅਵਾਜ਼ ਪ੍ਰਗਟ ਕਰਦਾ ਹੈ। ਇਸੇ ਕਾਰਨ ਉਰਦੂ ਵਿੱਚ ਚਵਰ ਤੇ ਚੋਰ; ਜ਼ਵਰ ਤੇ ਜ਼ੋਰ; ਅਤੇ ਕਲਵਲ ਕਲੋਲ ਦੇ ਫਰਕ ਦੱਸਣ ਲਈ ਕੋਈ ਢੰਗ ਨਹੀਂ।

ਇਸ ਉਪਰਲੇ ਦਸੇ ਭੇਦ ਤੋਂ ਸਾਨੂੰ ਪਤਾ ਲਗਾ ਕਿ ਸਾਡੀਆਂ ਭਾਰਤੀ ਲਿਪੀਆਂ ਦੀਆਂ ਲਗਾਂ ਮਾਤਰਾਂ ਬਿਲਕੁਲ ਪੂਰਨ ਹਨ ਅਤੇ ਬਨਾਣ ਵਾਲੇ ਦੀ ਸੂਝ ਦਾ ਪ੍ਰਤੱਖ ਸਬੂਤ ਹਨ। ਇਸ ਲੇਖ ਵਿੱਚ ਹੁਣ ਅਸਾਂ ਇਹ ਵੇਖਣਾ ਹੈ ਇਨ੍ਹਾਂ ਲਗਾਂ ਨੇ ਸਮੇਂ ਸਮੇਂ ਕਿਵੇਂ ਵਿਕਾਸ ਕੀਤਾ।

ਕਈ ਵਿਦਿਵਾਨਾਂ ਦਾ ਖਿਆਲ ਹੈ ਕਿ ਸਾਡੀਆਂ ਭਾਰਤੀ ਲਿਪੀਆਂ ਬਦੇਸੀ ਲਿਪੀਆਂ 'ਚੋਂ ਨਿਕਲੀਆਂ ਹਨ, ਪਰ ਇਹ ਉਹਨਾਂ ਦੀ ਭੁਲ ਹੈ, ਇਸ ਲੇਖ ਦੇ ਕਰਤਾ ਨੇ ਇਹ ਸਾਬਤ ਕੀਤਾ ਹੈ ਕਿ ਭਾਰਤੀ ਲਿਪੀਆਂ ਕਿਸੇ ਬਦੇਸ਼ੀ ਲਿਪੀ ਦੀ ਨਕਲ ਨਹੀਂ ਸਗੋਂ ਇਹ ਸਾਡੇ ਭਾਰਤ ਵਾਸੀਆਂ ਦੀ ਆਪਣੀ ਸੂਝ ਬੂਝ ਅਤੇ ਮਿਹਨਤ ਦਾ ਫਲ ਹਨ, ਅਤੇ ਇਹਨਾਂ ਦੀ ਕਾਢ ਦਾ ਸਿਹਰਾ ਇਥੋਂ ਦੇ ਵਪਾਰੀਆਂ ਦੇ ਸਿਰ ਹੈ, ਜਿਨ੍ਹਾਂ ਨੂੰ ਕਿ ਲਿਖਣ ਢੰਗ ਦੀ ਸਭ ਤੋਂ ਪਹਿਲੇ ਲੋੜ ਪਈ।

ਵਪਾਰੀਆਂ ਦੀ ਈਜਾਦ ਕੀਤੀ ਹੋਈ ਲਿਪੀ ਜਿਸ ਨੂੰ ਅਸੀਂ ਅਜ ਲੰਡੇ, ਮੁੰਡੇ ਜਾਂ ਲੁੰਡੇ, ਆਖ ਕੇ ਛੁਟਿਆਂ ਛੱਡਦੇ ਹਾਂ, ਅਸਲ ਵਿੱਚ ਸਾਡੀਆਂ ਸਾਹਿਤਕ ਲਿਪੀਆਂ ਦੀ ਮਾਂ ਹੈ, ਤੇ ਇਸ ਲਿਪੀ ਵਿਚ Vowels

ਦਾ ਕੰਮ ਅੱਖਰਾਂ ਕੋਲੋਂ ਹੀ ਲਿਆ ਜਾਂਦਾ ਸੀ ( ਜਿਵੇਂ ਕਿ ਅਜ ਵੀ ਲਿਆ ਜਾਂਦਾ ਹੈ ) ਅਤੇ ਇਹ ਅੱਖਰ ਗਿਣਤੀ ਵਿਚ ਤਿੰਨ ਸਨ ੳ,ਅ,ੲ, ( [ਲੰਡੇ] ) । ਆ ਜਾਂ ( ਾ ) ਦੀ ਅਵਾਜ਼ ਦੇ ਲਈ [ਲੰਡੇ] ਕੋਲੋਂ ਹੀ ਕੰਮ ਲੈਂਦੇ ਸਨ ਜਿਵੇਂ [ਲੰਡੇ] (ਰਾਧਾ)। ਹੋੜੇ ( ੋ ), ਕਨੌੜੇ ( ੌ ) ਤੇ ਦੁਲੈਂਕੜੇ ( ੂ ) ਦਾ ਕੰਮ [ਲੰਡੇ] ਦੇਂਦਾ ਸੀ। ਜਿਵੇਂ [ਲੰਡੇ] ( ਓਮ ), [ਲੰਡੇ] ( ਲੋਟਾ ), [ਲੰਡੇ] (ਗੁਰੂ) ਵਿਚ। ਅਤੇ [ਲੰਡੇ] ਬਿਹਾਰੀ (ੀ), ਲਾਂ ( ੇ ), ਅਤੇ ਦੁਲਾਵਾਂ ( ੈ ) ਦਾ ਕੰਮ ਦੇਂਦੀ ਸੀ, ਜਿਵੇਂ [ਲੰਡੇ] (ਜੀ) [ਲੰਡੇ] (ਸਹਾਏ), [ਲੰਡੇ] (ਐਤ) ਵਿਚ । ਪ੍ਰੰਤੂ ਮੁਕਤਾ, ਸਿਹਾਰੀ ਤੇ ਔਂਕੜ ਲਈ ਕੋਈ ਲਗ ਨਹੀਂ ਸੀ।

ਕੁਝ ਸਮਾਂ ਪਾ ਕੇ, ਜਦ ਇਹ ਲੰਡੇ ਵਧੇਰੇ ਪ੍ਰਚੱਲਤ ਹੋ ਗਏ ਤਾਂ ਕਾਹਲੀ ਵਿੱਚ [ਲੰਡੇ] ਤੇ [ਲੰਡੇ] (ਊੜੇ ਤੇ ਈੜੀ) ਦਾ ਫਰਕ ਵੀ ਉਡ ਗਿਆ। ਕਿਉਂਕਿ [ਲੰਡੇ] (ਈੜੀ) ਲਿਖਣੀ ਆਸਾਨ ਸੀ, ਸੋ ਸਭ ਲਗਾਂ ਦਾ ਕੰਮ ਈੜੀ ਕੋਲੋਂ ਹੀ ਲਿਆ ਜਾਣ ਲੱਗਾ। ਜਿਵੇਂ [ਲੰਡੇ] (ਭਾਈ), [ਲੰਡੇ] (ਉਤਮ), [ਲੰਡੇ] (ਗੁਰੂ), [ਲੰਡੇ] (ਸਹਾਏ), [ਲੰਡੇ] (ਐਤ) [ਲੰਡੇ] (ਲੋਟਾ) ਆਦਿ।

ਜਦ ਤਕ ਇਹ ਲਿਪੀਆਂ ਵਪਾਰਕ ਗੱਲਾਂ ਲਿਖਣ ਲਈ ਵਰਤੀਆਂ ਜਾਂਦੀਆਂ ਰਹੀਆਂ ਤਦ ਤਕ ਤਾਂ ਕੋਈ ਤਕਲੀਫ ਨਾ ਭਾਸੀ, ਕਿਉਂਕਿ ਇਕ ਪੰਸਾਰੀ ਲਈ [ਲੰਡੇ] (ਗਰਏ) ਦਾ ਅਰਥ ਗਰੀ ਹੀ ਹੋ ਸਕਦਾ ਸੀ, ਗੁਰੂ ਨਹੀਂ ਹੋ ਸਕਦਾ ਸੀ। ਪਰ ਜਦ ਸਾਹਿਤ ਲਿਖਿਆ ਜਾਣ ਲੱਗਾ ਤਾਂ ਸਾਹਿਤਕਾਰਾਂ ਨੂੰ ਬੜੀ ਔਕੜ ਆਈ, ਓਹ ਕੁਝ ਲਿਖਣ ਤੇ ਪੜ੍ਹਣ ਵਾਲਾ ਕੁਝ ਪੜ੍ਹੇ ਜਿਵੇਂ ਆਮ ਮਸ਼ਹੂਰ ਹੈ ਕਿ ਕਿਸੇ ਨੇ ਪ੍ਰਦੇਸ ਵਿਚੋਂ ਘਰ ਚਿਠੀ ਵਿੱਚ ਲਿਖਿਆ "ਦਿਲੀ ਜਾਂਦਿਆਂ ਲੋਟੇ ਲਏ, ਲਾਲਾ ਜੀ ਅਜਮੇਰ ਗਏ, ਵਡੀ ਵਹੀ ਭੇਜ ਦੇਣਾ" ਪਰ

ਪੜ੍ਹਨ ਵਾਲੇ ਨੇ ਇਹ ਪੜ੍ਹਿਆ (ਦਿਲੀ ਜਾਂਦਿਆਂ ਲੁਟੇ ਗਏ, ਲਾਲਾ ਜੀ ਅਜ ਮਰ ਗਏ, ਵਡੀ ਬਹੂ ਨੂੰ ਭੇਜ ਦੇਣਾ।) ਤੇ ਉਥੇ ਸਿਆਪਾ ਪੈ ਗਿਆ।

ਅਖੀਰ ਕਿਸੇ ਸਿਆਣੇ ਨੇ ਸੋਚ ਕੇ ਇਸ ਔਕੜ ਦਾ ਹੱਲ ਲਭ੍ਹਾ, ਉਸ ਨੇ ਅ (ਐੜੇ) ਨੂੰ ਛੋਟਾ ਕਰਕੇ ਕੰਨਾ (ा) ਬਣਾਇਆ ਤੇ ਇਸ ਈੜੀ ਨੂੰ ਹੀ ਅਗੇ ਪਿਛੇ, ਹੇਠਾਂ ਉਤੇ, ਅਤੇ ਪੁਠੇ ਸਿਧੇ ਕਰ ਕੇ ਵੱਖ ਵੱਖ ਆਵਾਜ਼ਾਂ ਬਣਾ ਲਈਆਂ। (ਈ) ਦਾ ਕੰਮ ਲੈਣ ਲਈ 6 ਨੂੰ ਉਲਟਾ ਕਰਕੇ ਬਿਹਾਰੀ ਦਾ ਕੰਮ ਲਿਆ (ਵੇਖੋ ਦੇਵਨਾਗਰੀ ਤੇ ਗੁਜਰਾਤੀ ਦੀ ੀ = ી। ਏ ਦਾ ਕੰਮ ਲੈਣ ਲਈ, ਇਸੇ 6 ਨੂੰ ਅਖਰ ਦੇ ਉਪਰ ਲਿਟਾ ਕੇ ਰੱਖ ਦਿੱਤਾ, ਜਿਵੇਂ ਸੇਲ ਵਿੱਚ ੇ = ે। ਐ ਦੀ ਆਵਾਜ਼ ਪ੍ਰਗਟ ਕਰਨ ਲਈ ਦੋ ਈੜੀਆਂ ਨੂੰ ਇਸੇ ਪ੍ਰਕਾਰ ਵਰਤ ਲਿਆ। ਵੇਖੋ ੈ = ૈ। ਉ ਦਾ ਕੰਮ ਸਾਰਨ ਲਈ ਇਸੇ ਈੜੀ ਨੂੰ ਅੱਖਰ ਦੀ ਪੈਰੀਂ ਪਾ ਦਿੱਤਾ। (ਵੇਖੋ ੁ = ુ) ਅਤੇ ਊ ਵਾਸਤੇ ਇਸੇ ਨੂੰ ਮੂੰਹ ਪਰਨੇ ਕਰ ਕੇ ਨਵਾਂ ਚਿੰਨ੍ਹ ਬਣਾ ਲਿਆ (ਵੇਖੋ ੂ = ૂ) ਓ ਅਤੇ ਔ ਦੀਆਂ ਆਵਾਜ਼ਾਂ ा ਅਤੇ ਈੜੀ ਦੇ ਮੇਲ ਤੋਂ ਪੈਦਾ ਕਰ ਲਈਆਂ ਗਈਆਂ।

ਬੰਗਲਾ ਵਾਲਿਆਂ ਨੇ ਵੀ ਇਸੇ ਈੜੀ ਤੋਂ ਹੀ ਸਾਰਾ ਕੰਮ ਸਾਰਿਆ, ਉਹਨਾਂ ਦੀਆਂ া, ি, ী, ু, ূ, ਤਾਂ ਦੇਵਨਾਗਰੀ ਵਾਂਗ ਹੀ ਹਨ, ਪ੍ਰੰਤੂ ਏ ਅਤੇ ਐ ਦਾ ਕੰਮ ਲੈਣ ਲਈ ਓਹ 6 ਨੂੰ ਅੱਖਰ ਦੇ ਉਪਰ ਨਹੀਂ ਲਿਟਾਉਂਦੇ ਸਗੋਂ ਉਸ ਦੇ ਖਬੇ ਪਾਸੇ ਰਖ ਦੇਂਦੇ ਹਨ। ਬੰਗਲਾ ਵਿੱਚ ਸੇਲ ਨੂੰ ਇਸ ਤਰ੍ਹਾਂ ਲਿਖਦੇ ਹਨ, **সেল** ਅਤੇ ਸੈਲ ਨੂੰ ਇਸ ਤਰ੍ਹਾਂ = **সৈল**। ਇਸੇ ਤਰਾਂ ਨੋਟ = নোট ਅਤੇ

ਕੌਲ = ਕਾਲ । ਸੋ ਸਾਨੂੰ ਪਤਾ ਲਗਾ ਕਿ ਇਹਨਾਂ ਸਭ ਮਾਤਰਾਂ ਦਾ ਮੂਲ ਲੰਡਿਆਂ ਦੀ ਈੜੀ ( ੬ ) ਹੀ ਹੈ।

ਹੁਣ ਆਓ ਕਸ਼ਮੀਰ ਦੀ ਸ਼ਾਰਦਾ ਲਿਪੀ ਅਤੇ ਨਾਨਕ ਕਾਲ ਵਿਚ ਵਰਤੀਂਦੀ ਗੁਰਮੁਖੀ ਲਿਪੀ ਵਲ । ਇਹਨਾਂ ਵਿੱਚ ਅਸੀਂ ਵੇਖਦੇ ਹਾਂ ਕਿ ਸਿਹਾਰੀ, ਬਿਹਾਰੀ, ਔਂਕੜ, ਲਾਂ, ਦੁਲਾਂਵ ਦੇ ਚਿੰਨ ਤਾਂ ਉਸੇ ਲੰਡਿਆਂ ਦੀ ਈੜੀ ਤੋਂ ਹੀ ਬਣਾਏ ਹੋਏ ਹਨ, ਪਰ ਇਹਨਾਂ ਦੇ ਕੰਨਾ, ਦੁਲੈਂਕੜੇ, ਹੋੜਾ ਅਤੇ ਕਨੌੜਾ ਵਾਸਤੇ ਨਵੇਂ ਚਿੰਨ ਹਨ। ਕਾਰਨ ?

ਇਸ ਲਈ ਕਿ ਇਹਨਾਂ ਦੋਹਾਂ ਲਿਪੀਆਂ ਦੇ 'ਰ' ਅਖਰ ਨਾਲ ਪੂਰੇ ਕੱਦ ਦਾ ਕੰਨਾ ਪਾਇਆਂ ( ਰਾ ) ਦੀ ਥਾਂ 'ਗ' ਬਣ ਜਾਂਦਾ ਸੀ ਅਤੇ ਇਸ ਤਰ੍ਹਾਂ ਕਿਸੇ ਅਖਰ ਦੇ ਥਲੇ ਦੁਲੈਂਕੜੇ ਵਾਸਤੇ ਮੂਧੇ ਮੂੰਹ ਪਾਈ ਈੜੀ ਅਰਥਾਤ ( ੭ ) ਪਾਣ ਨਾਲ ਪੈਰੀਂ ਰਾਰੇ ਦਾ ਭੁਲੇਖਾ ਪੈਣਾ ਸੀ। ਸੋ ਦੁਲੈਂਕੜੇ ਦਾ ਕੰਮ ਲੈਣ ਲਈ ਈੜੀ ਦੇ ਥਲੇ ਇੱਕ ਹੋਰ ਲੀਕ ਪਾ ਕੇ ਨਵਾਂ ਚਿੰਨ ( ੂ ) ਬਣਾ ਲਿਆ ਗਿਆ। ਹੋੜੇ ਅਤੇ ਕਨੌੜ ਲਈ ਨਵੇਂ ਚਿੰਨ ਰਚਣ ਦਾ ਇੱਕ ਕਾਰਨ ਤਾਂ ਇਹੋ 'ਰ' ਅਖਰ ਹੀ ਹੈ, ਦੂਸਰੇ ਇਹ ਲਾਂ ਅਤੇ ਕੰਨੇ ਦੇ ਮੇਲ ਤੋਂ ਬਣਿਆ ਹੋੜਾ ਅਤੇ ਦੁਲਾਂਵ ਤੇ ਕੰਨੇ ਦੇ ਮੇਲ ਤੋਂ ਬਣਿਆ ਕਨੌੜਾ, ਵਿਗਿਆਨਕ ਦ੍ਰਿਸ਼ਟੀ ਕੋਨ ਤੋਂ ਗਲਤ ਹੈ ਕਿਉਂਕਿ ਨਾ ਹੀ 'ਆ' ਅਤੇ 'ਏ' ਦੀ ਆਵਾਜ਼ ਦਾ ਜੋੜ 'ਓ' ਦੀ ਆਵਾਜ਼ ਪੈਦਾ ਕਰਦਾ ਹੈ ਤੇ ਨਾ ਹੀ ਆ ਅਤੇ ਐ ਰਲਾਇਆਂ ਔ ਬਣਦਾ ਹੈ ਸਗੋਂ ਦੇਖਿਆ ਜਾਏ ਤਾਂ ਔ = ਆ + ਊ ਜਿਵੇਂ ਮੌਲੀ = ਮਾਊਲੀ ) ਅੰਗਰੇਜ਼ੀ ਵਿੱਚ ਵੀ ਇਹ ਆਵਾਜ਼ ਦੋ Vowels ਦੇ ਜੋੜ ਤੋਂ ਬਣਦੀ ਹੈ ਜਿਵੇਂ Caught ) ਇਸ ਲਈ ਹੋੜੇ ਤੇ ਕਨੌੜੇ ਦੀਆਂ ਆਵਾਜ਼ਾਂ ਪ੍ਰਗਟਾਣ ਲਈ ਨਵੇਂ ਚਿੰਨਾਂ ਨੂੰ ਜਨਮ ਦਿਤਾ ਗਿਆ ਤੇ ਔਂਕੜ, ਦੁਲੈਂਕੜੇ; ਲਾਂ, ਦੁਲਾਂਵ, ਵਾਂਗ ਉਹਨਾਂ ਵਿੱਚ ਵੀ ਇਕ ਦਾ ਰੂਪ ਇਕਹਿਰਾ ਤੇ ਦੂਸਰੇ ਦਾ ਰੂਪ ਦੂਹਰਾ

ਰਖਿਆ ਗਿਆ (ਵੇਖੋ ੋ = ੇ + ੇ) ਤਾਂ ਕਿ ਇਹਨਾਂ ਛੀਆਂ ਮਾਤਰਾਂ ਵਿੱਚ ਇਕ ਸਾਰਤਾ ਤੇ ਸੁੰਦਰਤਾ ਆ ਜਾਵੇ।

ਸ਼ਾਰਦਾ ਲਿਪੀ ਵਿੱਚ ਤਾਂ ਇਹ ਚਿੰਨ ਇੰਨ ਬਿੰਨ ਅਜ ਤਕ ਵਰਤੇ ਜਾ ਰਹੇ ਹਨ ਪਰ ਪੰਜਾਬੀ ਵਾਸੀ ਇੱਕ ਜ਼ਿੰਦਾ ਤੇ ਦਲੇਰ ਕੌਮ ਹੋਣ ਦੇ ਕਾਰਨ ਹਠ ਧਰਮੀ ਘਟ ਹਨ (ਉਹਨਾਂ ਦਾ ਖਾਣਾ ਤੇ ਲਿਬਾਸ ਹੀ ਵੇਖੋ, ਜਿਥੇ ਵੀ ਇਹਨਾਂ ਨੂੰ ਚੰਗਿਆਈ ਨਜ਼ਰ ਆਵੇ ਲੈ ਲੈਂਦੇ ਹਨ) ਸੋ ਇਹਨਾਂ ਸਮਾ ਪਾਕੇ ਔਂਕੜ ਤੇ ਦੁਲੈਂਕੜੇ ਦੇ ਕੁੱਬ ਨੂੰ ਵੀ ਕੱਢ ਦਿੱਤਾ ਤੇ ਨਿੱਸਲ ਕਰ ਕੇ ਪੱਧਰਾ ਕਰ ਦਿਤਾ (ਹੋਣਾ ਹੀ ਸੀ, ਪੰਜਾਬੀ ਅਖਰਾਂ ਥਲੇ ਆ ਕੇ)

ਇਹ ਤਾਂ ਸੀ ਇਹਨਾਂ ਲਗਾਂ ਦੇ ਜਨਮ ਤੇ ਵਿਕਾਸ਼ ਦੀ ਕਹਾਣੀ, ਹੁਣ ਰਤਾ ਇਹਨਾਂ ਦੇ ਨਾਮ ਸੰਸਕਾਰ ਦੀ ਕਥਾ ਵੀ ਸੁਣ ਲਓ, ਬੇਸ਼ਕ ਸਾਰੀਆਂ ਲਿਪੀਆਂ ਵਾਲੇ ਡੀਂਗਾਂ ਮਾਰਦੇ ਹਨ ਕਿ ਉਹਨਾਂ ਦੀ ਲਿਪੀ ਸਭ ਤੋਂ ਪੁਰਾਣੀ ਹੈ (ਕਈ ਤਾਂ ਓਹਨਾਂ ਵਿੱਚ ਮਰ ਖਪ ਵੀ ਗਈਆਂ, ਹਨ) ਪਰ ਅਫਸੋਸ, ਉਹਨਾਂ ਨੇ ਅੱਖਰਾਂ ਜਾਂ ਲਗਾਂ 'ਚੋਂ ਕਿਸੇ ਦਾ ਨਾਮ ਤਕ ਨਹੀ ਰਖਿਆ, ਅਜ ਤੱਕ ਵਡੇ ਮੁੰਡੇ, ਛੋਟੇ ਮੁੰਡੇ ਅਥਵਾ ਵਡੀ ਕੁੜੀ ਤੇ ਛੋਟੀ ਕੁੜੀ ਵਾਂਗ' ਛੋਟਾ ਉ, ਵਡਾ ਊ ਤੇ ਛੋਟੀ ਈ ਤੇ ਵਡੀ ਈ ਕਹਿੰਦੇ ਫਿਰਦੇ ਹਨ, ਪਰ ਪੰਜਾਬ ਦੇ ਵਾਸੀ ਨੇ, ਇਸ ਵਿੱਚ ਵੀ ਪਹਿਲ ਕਰ ਵਿਖਾਈ ਤੇ ਨਾਮ ਵੀ ਅਜਿਹੇ ਰੱਖੇ ਜੋ ਸਾਰਥਕ ਵੀ ਹਨ ਤੇ ਸੰਗੀਤਕ ਵੀ ਹਨ।

---